ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਅਮਰ ਸਿੰਘ ਨਿਰਮਾਣ



ਸਤਿਗੁਰੂ ਜਗਜੀਤ ਸਿੰਘ ਜੀ ਤੇ ਸੰਤ ਅਮਰ ਸਿੰਘ ਨਿਰਮਾਣ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸੰਤ ਅਮਰ ਸਿੰਘ ਨਿਰਮਾਣ

ਸਿਖ ਇਕ ਫੁਲ ਹੈ ਜਿਸਦੀ ਖੁਸ਼ਬੋ ਆਲੇ-ਦੁਆਲੇ ਨੂੰ ਸੁਗੰਧਿਤ ਕਰਦੀ ਹੈ; ਇਹ ਚਸ਼ਮਾ ਹੈ ਜਿਥੋਂ ਸੀਤਲਤਾ, ਨਿਰਮਲਤਾ; ਤੇ ਸਵਛਤਾ ਪ੍ਰਾਪਤ ਹੁੰਦੀ ਹੈ ਇਹ ਉਹ ਵੈਦ ਹੈ, ਜਿਹੜਾ ਹਰ ਰੋਗ ਨੂੰ ਦੂਰ ਕਰ ਨਵਾਂ ਨਰੋਆ ਬਣਾ ਦੇਂਦਾ ਹੈ।

ਅਮਰ ਸਿੰਘ ਨਿਰਮਾਣ ਉਹਨਾਂ ਗੁਰ ਸਿਖਾਂ ਵਿਚੋਂ ਸਨ ਜਿਨ੍ਹਾਂ ਸਮਾਜ-ਭਲਾਈ ਵਾਸਤੇ ਵਧ ਚੜ੍ਹ ਹਿਸਾ ਪਾਇਆ; ਦੇਸ਼ ਸੇਵਾ ਵਿਚ ਮੋਹਰੀ ਰਹੇ; ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਾਹਵਾਨ ਹਨ।

ਅਮਰ ਸਿੰਘ ਦਾ ਸੰਤ ਸਾਵਣ ਸਿੰਘ ਮਾਤਾ ਈਸ਼ਰ ਕੌਰ ਦੇ ਗ੍ਰਿਹਿ ਵਿਖੇ ਪਿੰਡ ਲਧਤ ਜਿਲਾ ਅੰਮ੍ਰਿਤਸਰ ਸੰਨ 1911 ਵਿਚ ਜਨਮ ਹੋਇਆ। ਜਨਮ ਤੇ ਮਾਤਾ ਪਿਤਾ ਨੇ ਗੁੜ ਦੀਆਂ ਭੇਲੀਆਂ ਰੱਜ ਰੱਜ ਵੰਡੀਆਂ। ਸਮਾਂ ਪਾਕੇ ਇਨ੍ਹਾਂ ਨੂੰ ਚਰਚ ਲੋਅਰ ਮਿਡਲ ਸਕੂਲ ਵਿਚ ਦਾਖਲ ਕਰਾਇਆ। ਇਹਨਾਂ ਦੇ ਘਰ ਬਾਬਾ ਗੁਲਾਬ ਸਿੰਘ ਆਏ। ਉਹਨਾਂ ਤੇ ਚੰਗਾ ਰੰਗ ਚੜ੍ਹਿਆ ਹੋਇਆ ਸੀ, ਉਹਨਾਂ ਪਿਤਾ ਜੀ ਨੂੰ ਕਿਹਾ ਕਿ ਸਤਿਗੁਰੂ ਜੀ ਦਾ ਹੁਕਮ ਹੈ ਕਿ ਅੰਗਰੇਜ਼ਾਂ ਦੇ ਸਕੂਲਾਂ ਵਿਚ ਬਚਿਆਂ ਨੂੰ ਨਹੀਂ ਪੜ੍ਹਾਣਾ, ਤੁਸੀਂ ਵੀ ਸਕੂਲੋਂ ਉਠਾ ਲਵੋ। ਪਿਤਾ ਜੀ ਸਤਿ ਬਚਨੀ ਸਨ। ਉਹਨਾਂ ਸਕੂਲ ਜਾਣ ਤੋਂ ਮਨਾ ਕਰ ਦਿਤਾ। ਅੰਨਾ ਕੀ ਭਾਲੇ ਦੋ ਅੱਖਾਂ। ਯਾਰਾਂ ਨੂੰ ਮੁਨਸ਼ੀ ਤੋਂ ਛੁਟੀ ਹੋ ਗਈ, ਸੋਚਿਆ ਡੰਡੇ ਵਜਾਇਆ ਕਰਾਂਗੇ।

ਉਹਨਾਂ ਦਿਨਾਂ ਵਿਚ ਨਾਮਧਾਰੀ ਜਥੇ ਪਿੰਡਾਂ ਵਿਚ ਆਇਆ ਕਰਦੇ ਸਨ ਤੇ ਸ਼ਬਦ ਕੀਰਤਨ ਕਰਦੇ ਤੇ ਅੰਗਰੇਜ਼ਾਂ ਵਿਰੁਧ ਪ੍ਰਚਾਰ ਕੀਤਾ ਕਰਦੇ ਸਨ।

ਸੰਤ ਹਜ਼ੂਰਾ ਸਿੰਘ ਨੇ ਇਹਨਾਂ ਦੇ ਕੰਨ ਵਿਚ ਭਜਨ ਦਸ ਦਿਤਾ। ਹੁਣ ਅਮਰ ਸਿੰਘ ਗੁਰੂ ਰਾਮ ਸਿੰਘ ਜੀ ਦੀ ਸੈਨਾਂ ਦਾ ਸਿਪਾਹੀ ਬਣ ਗਿਆ। ਹੋਨਹਾਰ ਬਿਰਵਾਨ ਦੇ ਚਿਕਨੇ ਚਿਕਨੇ ਪਾਤ। ਅਮਰ ਸਿੰਘ ਪਤਲਾ, ਸੋਹਣਾ, ਗੋਰਾ-ਚਿੱਟਾਂ ਰੰਗ, ਭੂਰੀਆਂ ਅੱਖਾਂ, ਫੁਰਤੀਲਾ ਤੇ ਤੇਲੀਆ ਬੁਧ ਸੀ। ਪਿਤਾ ਨੇ ਖਰਾਦ ਦਾ ਕੰਮ ਸਿਖਾਣ ਵਾਸਤੇ ਮਿਸਤਰੀ ਅਬਦਲ ਰਹਿਮਾਨ ਕੋਲ ਸ਼ਗਿਰਦ ਬਠਾ ਦਿਤਾ। ਅਬਦਲ ਰਹਿਮਾਨ ਚੰਗਾ ਪੁਰਸ਼ ਸੀ, ਉਸ ਨੇ ਬੜੇ ਪਿਆਰ ਨਾਲ ਕੰਮ ਸਿਖਾਇਆ।

ਇਹ ਦਿਨ ਆਜ਼ਾਦੀ ਦੀ ਲੜਾਈ ਦੇ ਸਨ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਹਕੂਮਤ ਵਿਰੁਧ ਜਲਸੇ ਤੇ ਜਲੂਸ ਨਿਕਲਦੇ ਸਨ। ਹਰ ਕੂਕੇ ਨੂੰ ਦੇਸ਼-ਭਗਤੀ ਦੀ ਗੁੜ੍ਹਤੀ ਜਨਮ ਤੋਂ ਮਿਲੀ ਹੈ, ਇਹ ਵੀ ਕਈ ਵਰਕਰਾਂ ਨਾਲ ਮਿਲ ਸ਼ਰਾਬ ਦੀਆਂ ਦੁਕਾਨਾਂ ਤੇ ਪਿਕਟਿੰਗ ਕਰਦਾ ਤੇ ਬੰਦੇ ਮਾਤਰਮ ਦੇ ਨਾਅਰੇ ਲਾਂਦਾ। ਮਹਾਰਾਜ਼ ਨਿਹਾਲ ਸਿੰਘ ਜੀ, ਸੰਤ ਮੰਗਲ ਅਰਸ਼ੀ ਫਰਿਸ਼ਤੇ, ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚਕਰਵਰਤੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਪਾ ਕੇ ਹਿਸਾ ਪਾ ਰਹੇ ਸਨ, ਇਹ ਗਲੀ ਬਾਜ਼ਾਰ ਵਿਚੋਂ ਲੰਘਦੇ ਹੇਕਾ ਲਾ'ਕੇ ਪੜ੍ਹਦੇ।

'ਚੱਕ ਲੈ ਫਰੰਗੀਆ ਡੇਰਾ, ਤੈਂ ਕਰ ਲਿਆ ਰਾਜ ਬਥੇਰਾ।'

ਇਹਨਾਂ ਨੂੰ ਕਈ ਵੇਰ ਪੁਲਿਸ ਦੇ ਡੰਡੇ ਵੀ ਪਏ, ਪਰ ਦੋ ਪਈਆਂ ਵਿਸਰ ਗਈਆਂ ਯਾਰਾਂ ਦੀਆਂ ਦੂਰ ਬਲਾਈ ਗਈਆਂ। ਸੰਤ ਅਮਰ ਸਿੰਘ 1929 ਵਿਚ ਦਿੱਲੀ ਆ ਡੇਰਾ ਲਾਇਆ ਤੇ ਬਿਜਲੀ ਦੀ ਵਾਇਰਿੰਗ ਦਾ ਕੰਮ ਸ਼ੁਰੂ ਕਰ ਦਿਤਾ। ਏਥੇ ਆ ਕੇ ਦਸਾਂ ਨੌਹਾਂ ਦੀ ਕਿਰਤ, ਭਜਨ ਬਾਣੀ ਦੀ ਲਗਨ ਤੇ ਦੇਸ਼ ਸੇਵਾ ਦਾ ਪ੍ਰੇਮ ਦੂਜ ਦੇ ਚੰਦਰਮਾ ਵਾਂਗੂ ਵਧਣ ਲਗਾ। ਜਦ ਸਚੇ ਪਾਤਸ਼ਾਹ ਦਿੱਲੀ ਦਰਸ਼ਨ ਦੇਣ ਤਾਂ ਇਹ ਦੀਵਾਨਾਂ ਵਿਚ ਅਗੇ-ਅਗੇ। ਕਾਂਗਰਸ ਦਾ ਜਲਸਾ ਹੋਵੇ ਤਾਂ ਵੀ ਮੋਹਰੀ। ਥੋੜੇ ਦਿਨਾਂ ਵਿਚ ਹੀ ਅਮਰ ਸਿੰਘ ਦੀ ਗੁਡੀ ਆਕਾਸ਼ ਨਾਲ ਛੂਹਣ ਲਗੀ ਅਮਰ ਸਿੰਘ 1934 ਵਿਚ ਗ੍ਰੀਸ ਕਾਟਨ ਕੰਪਨੀ ਵਿਚ 60/- ਮਹੀਨੇ ਤੇ ਭਰਤੀ ਹੋ ਗਿਆ ਕੰਪਨੀ ਵਾਲੇ ਇਸ ਨੂੰ ਬੰਬਈ ਲੇ ਗਏ। ਉਥੇ ਇਕ ਮਹੀਨਾ ਕੰਮ ਕੀਤਾ। ਮੁੜ ਇੰਦੌਰ ਤੇ ਇੰਦੌਰੋ ਟੀਕਮਗੜ੍ਹ ਤੇ ਟੀਕਮਗੜੋ ਦਿਤੀਆਂ।

ਇਥੋਂ ਦੀ ਆਮ ਕਹਾਵਤ ਹੈ :

'ਝਾਂਸੀ ਗਲੇ ਕੀ ਫਾਂਸੀ, ਦਿਤੀਆਂ ਗਲੇ ਕਾ ਹਾਰ ?'
ਲਲਿਤਪੁਰ ਕਭੀ ਨਾ ਛੋਡੀਏ ਜਦ ਤਕ ਮਿਲੇ ਉਦਾਰ ।

ਲਲਿਤਪੁਰ ਦਾ ਆਮ ਰਿਵਾਜ਼ ਹੈ :—ਰਾਮ ਕੇ ਪਿਆਰੇ; ਰਾਮ ਰਾਮ ਕਹੋ, ਬਸ ਜਿੰਨਾ ਚਾਹੋ ਉਦਾਰ ਮਿਲ ਜਾਵੇਗਾ । ਖਾਓ, ਪੀਓ ਤੇ ਮੌਜਾਂ ਲੁਟੋ । ਇਸ ਟ੍ਰਿਪ ਦਾ ਆਖਰੀ ਪੜ੍ਹਾ ਸੀ ਗਵਾਲੀਅਰ ! ਗਵਾਲੀਅਰ ਤਾਂ ਇਕ ਕਸਬਾ ਹੈ ਪਰ ਸ਼ਾਹੀ ਪ੍ਰਵਾਰ ਲਸ਼ਕਰ ਰਹਿੰਦਾ ਸੀ ।

ਸੰਨ 1935 ਵਿਚ ਕੰਪਨੀ ਨੇ 15 ਦਿਨਾਂ ਵਾਸਤੇ ਇਲੈਕਟੀਕਲ ਕੋਰਸ ਦਾ ਡਿਪਲੋਮਾ ਪ੍ਰਾਪਤੀ ਵਾਸਤੇ ਮੁੜ ਬੰਬਈ ਭੇਜਿਆ ਤੇ ਕੋਰਸ ਪਾਸ ਕਰਕੇ ਵਾਪਸ ਆ ਗਿਆ । ਹੁਣ ਤਨਖਾਹ 90/- ਮਹੀਨਾ ਹੋ ਗਈ । ਲਸ਼ਕਰ ਵਿਚ ਇਸਦਾ ਕਮਆਇਲ ਇੰਜਨ ਨਾਲ ਜੈਨਰੇਟਰ ਚਲਾ ਕੇ ਬਿਜਲੀ ਪੈਦਾ ਕਰਕੇ ਸ਼ਾਹੀ ਹੁਰਮਾ ਨੂੰ ਰੌਸ਼ਨ ਕਰਨਾ ਸੀ । ਹੁਣ ਅਮਰ ਸਿੰਘ ਦਾ ਰਾਜੇ ਦੇ ਮਹਿਲਾਂ ਵਿਚ ਆਣਾ ਜਾਣਾ ਹੋ ਗਿਆ । ਪਰ ਧਾਰਮਿਕ ਰੁਚੀ ਬਰਾਬਰ ਕੋਾਇਮ ਰਹੀ । ਸੰਤ ਭੂਰੀ ਵਾਲਿਆਂ ਦੀ ਜਾਗ ਲਗੀ ਹੋਈ ਸੀ । ਅਮਰ ਸਿੰਘ ਸਵੇਰੇ ਉਠਦਾ, ਇਸ਼ਨਾਨ ਕਰਦਾ, ਮੁੜ ਮਾਲਾ ਫੇਰਦਾ ਤੇ ਸਵੇਰ ਸਾਰ ਬਾਣੀ ਪੜ੍ਹਦਾ । ਫਿਰ ਜੌਂਕੀ ਵਿਹਲਾ ਰਾਤ ਨੂੰ ਜੈਨਰੇਟਰ ਚਲਾ ਕੇ ਜਨਮ ਸਾਖੀ ਦਾ ਪਾਠ ਸ਼ੁਰੂ ਕਰ ਦੇਂਦਾ ।

ਇਕ ਸਮੇਂ ਸੰਗਰਾਦ ਦਾ ਦਿਨ ਸੀ । ਅਮਰ ਸਿੰਘ ਇਸ਼ਨਾਨ ਕੀਤਾ, ਕੜਾਹ ਪ੍ਰਸ਼ਾਦ ਬਣਾਇਆ ਤੇ ਬਾਰਾ ਮਾਹ ਦਾ ਪਾਠ ਕਰਕੇ ਕੜਾਹ ਪ੍ਰਸ਼ਾਦ ਵਰਤਾਇਆ । ਇਹ ਪ੍ਰਸ਼ਾਦ ਵਰਤਾ ਹੀ ਰਿਹਾ ਸੀ ਕਿ ਰਾਜਾ ਰਾਉ ਸਿੰਧੀਆ ਸੈਰ ਕਰਦਾ ਕਰਦਾ ਆ ਗਿਆ ।

ਮਹਾਰਾਜੇ ਪੁਛਿਆ :
'ਮਿਸਤਰੀ ਸਾਹਿਬ ਕਿਆ ਹੈ'
'ਪ੍ਰਸ਼ਾਦ ਮਹਾਰਾਜ !'
'ਦੋਗੇ ?'
'ਕਿਉਂ ਨਹੀਂ ?'
ਲਾਓ ਦੋ

'ਪਹਿਲੇ ਜੂਤਾ ਉਤਾਰੋ !'

ਮਹਾਰਾਜੇ ਜੋੜਾ ਉਤਾਰਿਆ, ਹੱਥ ਧੋਤੇ ਤੇ ਪ੍ਰਸ਼ਾਦ ਲਿਆ। ਪ੍ਰਸ਼ਾਦ ਛਕਦਿਆਂ ਹੀ ਸੋਤਰ ਖੁਲ੍ਹ ਗਏ। ਰੰਗ ਚੜ ਗਿਆ। ਪ੍ਰਸ਼ਾਦ ਬਾਰੇ ਰਾਜੇ ਨੇ ਮਹਿਲਾਂ ਵਿਚ ਜਾ ਕੇ ਪਟਰਾਣੀ ਤੇ ਰਾਣੀਆਂ ਨਾਲ ਗੱਲ ਕੀਤੀ। ਉਹਨਾਂ ਕਿਹਾ ਸਾਨੂੰ ਵੀ ਖੁਆਓ ! ਰਾਜੇ ਸੁਨੇਹਾ ਭੇਜਿਆ ਕਿ ਹੋਰ ਪ੍ਰਸ਼ਾਦ ਤਿਆਰ ਕੀਤਾ ਜਾਵੇ। ਸੰਤ ਅਮਰ ਸਿੰਘ ਦੁਬਾਰਾ ਇਸ਼ਨਾਨ ਕੀਤਾ ਤੇ ਕੜਾਹ ਪ੍ਰਸ਼ਾਦ ਤਿਆਰ ਹੋਇਆ। ਮਹਿਲਾਂ ਤੋਂ ਲੈ ਕੇ ਅਮਰ ਸਿੰਘ ਦੀ ਕੁਟੀਆਂ ਤਕ ਕਨਾਤਾਂ ਲਗ ਗਈਆਂ, ਰਾਣੀਆਂ ਆਈਆਂ, ਹੱਥ ਧੋ ਕੇ ਪ੍ਰਸ਼ਾਦ ਲਿਆ। ਬਾਕੀ ਬਚਿਆਂ ਪ੍ਰਸ਼ਾਦ ਮਹਿਲਾਂ ਵਿਚ ਨਾਲ ਲੈ ਗਈਆਂ। ਸਾਰੇ ਮਹਿਲਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਇਹ ਦ੍ਰਿਸ਼ ਮਿਸਟਰ ਜੀ. ਐਮ. ਮੈਕਾਲੇ ਇੰਜੀਨੀਅਰ ਨੇ ਵੇਖਿਆ ਤੇ ਸੰਤ ਅਮਰ ਸਿੰਘ ਨੂੰ ਆਖਿਆ ਖਬਰਦਾਰ !

ਮਾਰੇ ਜਾਓਗੇ !

ਇਨ ਲੋਗੋ ਸੇ ਦੂਰ ਰਹੋ।

ਮਹਾਰਾਜੇ ਨੂੰ ਇਹ ਪਤਾ ਲਗਾ ਕਿ ਮਿਸਤਰੀ ਕੁਝ ਰਾਤ ਨੂੰ ਪੜ੍ਹਦਾ ਹੈ। ਰਾਜੇ ਨੇ ਅਮਰ ਸਿੰਘ ਨੂੰ ਬੁਲਾਇਆ ਤੇ ਆਖਿਆ 'ਸੁਨਾਓ ! ਸੰਤਾਂ ਇਕ ਸਾਖੀ ਸੁਨਾਈ। ਰਾਜਾ ਪ੍ਰਸੰਨ ਹੋਇਆ ਤੇ ਆਖਿਆ ਮਿਸਤਰੀ ਜੀ 'ਕ੍ਰਿਪਾ ਕਰਕੇ ਸੁਨਾਇਆ ਕਰੋ' ਸੰਤ ਅਮਰ ਸਿੰਘ ਇਹ ਸੁਣ ਪਹਿਲਾਂ ਤਾਂ ਬੜਾ ਪ੍ਰਸੰਨ ਹੋਇਆ, ਪਰ ਥੋੜੇ ਸਮੇਂ ਪਿਛੋਂ ਉਸ ਨੂੰ ਜੀ. ਐਮ. ਦੀ ਗੱਲ ਯਾਦ ਆ ਗਈ ਕਿ ਮਹਿਲ ਵਿਚ ਜਾਣ ਨਾਲ ਮਾਰੇ ਜਾਉਗੇ। ਕਿਉਂਕਿ ਉਥੇ ਜੜ-ਮਾਇਆ ਤੇ ਚੇਤਨ ਮਾਇਆ—ਦੋਵੇ ਵਿਚਰ ਦੀਆਂ ਹਨ। ਸੰਤਾਂ ਨਾਹ ਕਰ ਦਿਤੀ ਤੇ ਆਖਿਆ ਮੈਂ ਕੋਈ ਗਿਆਨੀ ਮੰਗਵਾ ਦੇਂਦਾ ਹਾਂ। ਰਾਜੇ ਦੇ ਕਹਿਣ ਤੇ ਦਿੱਲੀ ਤੋਂ ਗਿਆਨੀ ਭੁਪਿੰਦਰ ਸਿੰਘ ਮੰਗਵਾ ਲਿਆ। ਉਸਨੂੰ 40/- ਮਹੀਨਾਂ ਮਿਲਣ ਲਗਾ। ਅਮਰ ਸਿੰਘ ਦਾ ਮਾਨ ਸਤਿਕਾਰ ਵਧਿਆ।

ਸੰਨ 1935 ਵਿਚ ਸਚੇ ਪਾਤਸ਼ਾਹ ਸਤਿਗੁਰ ਪ੍ਰਤਾਪ ਸਿੰਘ ਜੀ ਗਵਾਲੀਅਰ ਦਾ ਕਿਲਾ ਦੇਖਣ ਗਏ। ਕਿਲਾਂ ਭਾਵੇਂ ਆਮ ਲੋਕਾਂ ਵਾਸਤੇ ਖੁਲ੍ਹਾ ਸੀ, ਪਰ ਸਿਖਾਂ ਨੂੰ ਆਗਿਆ ਲੈ ਕੇ ਜਾਣਾ ਪੈਂਦਾ। ਜਦ ਸੰਤਾਂ ਸਤਿਗੁਰਾਂ ਦੇ ਦਰਸ਼ਨ ਕੀਤੇ ਤਾਂ ਗਦ-ਗਦ ਇਉਂ ਹੋ ਉਠਿਆ ਜਿਵੇਂ ਚੰਨ ਨੂੰ ਵੇਖ ਚਕੋਰ, ਜਿਵੇਂ

ਸੂਰਜ ਨੂੰ ਵੇਖ ਚਕਵੀ, ਜਿਵੇਂ ਮਾਸ਼ੂਕ ਨੂੰ ਤਕ ਕੇ ਆਸ਼ਿਕ ! ਇਸ ਨੇ ਮਹਾਰਾਜੇ ਪਾਸੋਂ ਸੱਚੇ ਪਾਤਸ਼ਾਹ ਜੀ ਦਾ ਵਧੀਆਂ ਸੁਆਗਤ ਕਰਾਇਆ ਤੇ ਦਰਸ਼ਨ ਕਰਵਾਏ ਹੁਣ ਰਾਜੇ ਦੀ ਸ਼ਰਧਾ ਸੰਤ ਅਮਰ ਸਿੰਘ ਤੇ ਹੋਰ ਵੀ ਵਧ ਗਈ ।

ਸਤਿਗੁਰਾਂ ਦੀ ਪ੍ਰੇਰਨਾ ਨਾਲ ਸੰਤ ਅਮਰ ਸਿੰਘ ਨੂੰ ਹੋਰ ਖਿਆਲ ਆਇਆ । ਉਸਨੇ ਮਹਾਰਾਜੇ ਨੂੰ ਕਿਹਾ ਕਿ 'ਰਾਜਨ ! ਇਕ ਗੁਰਦੁਆਰਾ ਬਣਵਾ ਦਿਓ ।' ਰਾਜੇ ਮਨਜ਼ੂਰੀ ਦੇ ਦਿਤੀ । ਇਕ ਮੰਦਰ ਵੀ ਬਣਵਾਓ, ਉਹ ਵੀ ਤਿਆਰ ਹੋ ਗਿਆ । ਫਿਰ ਤੀਜੀ ਵੇਰ ਮਸਜਿਦ ਵਾਸਤੇ ਮਸ਼ਵਰਾ ਦਿਤਾ । ਇਹ ਸਾਰੇ ਸਥਾਨ ਮੁਕੰਮਲ ਹੋ ਗਏ । ਹੁਣ ਸੰਤਾ ਦਾ ਸਤਿਕਾਰ ਹਿੰਦੂ, ਮੁਸਲਮਾਨਾਂ ਤੇ ਸਿਖਾਂ ਵਧ ਗਿਆ । ਸਿੰਧੀਆ ਸਾਹਿਬ ਬੜੇ ਪ੍ਰਸੰਨ ਹੋਏ । ਜਿਹਨਾਂ ਜਿਹਨਾਂ ਇਸ ਧਾਰਮਿਕ ਕੰਮਾਂ ਵਿਚ ਹਿੱਸਾ ਪ ਇਆ ਸੀ ਉਹਨਾਂ ਨੂੰ ਇਨਾਮ ਦੇਣ ਦਾ ਐਲਾਨ ਕੀਤਾ ।

ਜਿਸ ਦਿਨ ਧਰਮ ਸਥਾਨਾਂ ਦਾ ਉਦਘਾਟਨ ਹੋਣਾ ਸੀ ਵਡਾ ਦਰਬਾਰ ਹੋਇਆ । ਮੀਰ ਮੁਸੱਦੀ ਦਰਬਾਰੀ ਸੱਜ-ਧੱਜ ਨਾਲ ਆਏ । ਮਹਾਰ ਜੇ ਨੇ ਬਰਗੇਡੀਅਰ ਕੇਸਰ ਸਿੰਘ ਨੂੰ 8 ਪਿੰਡ, ਸਹਾਇਕ ਲਾਲ ਸਿੰਘ ਨੂੰ 2 ਪਿੰਡ ਦਰਜੇ ਬਦਰਜੇ ਦੇ ਸੇਵਕਾਂ ਨੂੰ ਵੀ ਮਾਣ ਦਿਤੇ ਗਏ । ਪਰ ਜਿਸ ਸਮੇਂ ਸੰਤ ਅਮਰ ਸਿੰਘ ਦੀ ਵਾਰੀ ਆਈ ਤਾਂ ਇਹ ਪਹਿਲਾਂ ਦੀ ਹੱਥ ਜੋੜ ਖਲੋ ਗਏ ਤੇ ਕਿਹਾ ਕਿ ਮੈਂ ਚਾਹੁੰਦਾ ਹਾਂ, ਕਿ ਮੇਰੇ ਵਾਸਤੇ ਅਰਦਾਸ ਕਰੋ, ਕਿ ਮੇਰੀ ਸਤਿਗੁਰਾਂ ਦੇ ਚਰਨਾਂ ਨਾਲ ਬਣੀ ਰਹੇ ਕਿਉਂਕਿ ਬਾਣੀ ਵਿਚ ਆਇਆ ਹੈ :—

ਵਿਣੁ ਤੁਧ ਹੋਰ ਜਿ ਮੰਗਣਾ ਸਿਰ ਦੁਖਾਂ ਦੇ ਦੁਖ ।
ਦੇਹਿ ਨਾਮ ਸੰਤੋਖੀਆ, ਉਤਰੈ ਮਨ ਕੀ ਭੁਖ । ਮ: ੫

ਇਹ ਨਿਮਰਤਾ ਭਰੇ ਸ਼ਬਦ ਸੁਣ ਸਭ ਦਰਬਾਰੀ ਹੈਰਾਨ ਹੋ ਗਏ ਤੇ ਵਾਹ-ਵਾਹ ਦੀਆਂ ਤਾੜੀਆ ਨਾਲ ਹਾਲ ਗੂੰਜ ਉਠਿਆ । ਹੁਣ ਰਾਜ ਪੰਡਿਤ ਸਤਿਕਾਰ ਨਾਲ ਹੱਥ ਜੋੜ ਖਲੋ ਗਿਆ ਤੇ ਅਰਜ ਕੀਤੀ : 'ਰਾਜਨ ਯੇਹ ਸਰਦਾਰ ਜੀ ਬੜੇ ਨਿਰਮਾਣ ਹੈ, ਇਹਨੇ ਨਿਰਮਾਣ ਪੱਦਵੀ ਪ੍ਰਦਾਨ ਕੀ ਜਾਏ, ਇਨ੍ਹੇ ਸਰੋਪਾ ਬਖਸ਼ੋ ।' ਮਹਾਰਾਜ ਬਹੁਤ ਪ੍ਰਸੰਨ ਹੋਏ । ਸੰਤਾਂ ਨੂੰ ਇਕ ਸੁਚੀ ਪੱਗ, ਇਕ ਅੰਗੂਠੀ ਤੇ ਫੁਲਾਂ ਦਾ ਹਾਰ ਤੇ 501/- ਰੁਪਏ ਅਰਪਣ ਕੀਤੇ ਗਏ ।

ਸਭ ਪਾਸਿਉਂ ਵਧਾਈਆਂ ਮਿਲਣ ਲਗੀਆਂ ਤੇ ਚੌਂ ਪਾਸਿਉਂ ਫੁਲਾਂ ਦੀ ਵਰਖਾ ਹੋਈ। ਸੰਤ ਆਪਣੇ ਨੇਮ ਵਿਚ ਕਾਇਮ ਰਹੇ। ਬਾਣੀ ਦਾ ਪਾਠ, ਸੰਗਰਾਦ ਦਾ ਪ੍ਰਸ਼ਾਦ ਤੇ ਗੁਰਦੁਆਰੇ, ਮੰਦਰ ਤੇ ਮਸਜਿਦ ਦੇ ਸੇਵਕਾਂ ਨਾਲ ਪ੍ਰੇਮ ਮੁਹੱਬਤ ਦਾ ਵਿਹਾਰ।

ਸੰਨ 1936 ਵਿਚ ਰਾਜਕੁਮਾਰੀ ਦੀ ਸ਼ਾਦੀ ਸੀ। ਨਿਰਮਾਣ ਨੂੰ ਪਟਰਾਣੀ ਵਲੋਂ ਉਚੇਚਾ ਨਿਮੰਤ੍ਰਣ ਆਇਆ। ਪਰ ਨਿਰਮਾਣ ਹੋਰਾਂ ਦਾ ਇਥੋਂ ਦਾ ਦਾਣਾ ਪਾਣੀ ਮੁਕ ਚੁਕਾ ਸੀ। ਇਨ੍ਹਾਂ ਨੌਕਰੀ ਛੱਡ ਦਿਤੀ ਤੇ ਦਿੱਲੀ ਆ ਡੇਰਾ ਲਾਇਆ। ਇਥੇ ਆ ਕੇ ਉਹ ਬਿਜਲੀ ਦੀ ਵਾਇਰਿੰਗ ਦਾ ਕੰਮ ਤੇ ਪੰਥ ਤੇ ਦੇਸ਼ ਸੇਵਾ ਵਿਚ ਜੁਟ ਗਏ। ਹੁਣ ਨਿਰਮਾਣ ਹੋਰਾਂ ਸਤਿਗੁਰਾਂ ਦਾ ਬਚਨ ਮੰਨ ਕੇ ਪੱਗ ਸਿੱਧੀ ਕਰ ਲਈ ਤੇ ਸੋਧ ਵੀ ਰੱਖ ਲਈ। ਜਦ ਕੰਮ ਤੇ ਜਾਣਾ ਪਾਣੀ ਦਾ ਗੜਵਾ ਪਿਛੇ ਸਾਇਕਲ ਤੇ।

ਜਿਨ੍ਹਾਂ ਦੀ ਹੱਡੀਂ ਇਸ਼ਕ ਰਚਿਆ। ਦਿੱਲੀ ਵਿਚ ਸੁਤੰਤਰਤਾ ਸੰਗਰਾਮ ਦਾ ਜ਼ੋਰ ਸੀ। ਇਥੇ ਆ ਕੇ ਨਿੱਜੀ ਕਾਰੋਬਾਰ ਤੋਂ ਵੱਖ ਇਕ ਬਿਨਾ ਲਾਇਸੈਂਸ ਪ੍ਰੈਸ ਚਾਲੂ ਕੀਤਾ। ਇਸ ਪ੍ਰੈਸ 'ਚ ਸਰਕਾਰ ਵਿਰੁਧ ਲਿਟਰੇਚਰ ਛਪਦਾ। ਪਰ ਅੰਗਰੇਜ਼ ਸਰਕਾਰ ਵੀ ਅੰਗਰੇਜ਼ ਸਰਕਾਰ ਸੀ। ਉਸਦੀ ਸੀ. ਆਈ. ਡੀ. ਨੇ ਚਾਲੂ ਪ੍ਰੈਸ ਨੂੰ ਰੰਗੇ ਹੱਥੀਂ ਫੜ ਲਿਆ ਤੇ ਸੰਤਾਂ ਤੇ ਮੁਕੱਦਮਾ ਚਲਾਇਆ ਗਿਆ। ਪ੍ਰੈਸ ਸੀਲ ਹੋ ਗਿਆ। ਪਰ ਜਿਨ੍ਹਾਂ ਓਖਲੀ ਵਿਚ ਸਿਰ ਦਿਤਾ, ਉਨ੍ਹਾਂ ਨੂੰ ਮੂਸਲ ਦਾ ਕੀ ਡਰ। ਸੰਤਾਂ ਨੂੰ ਜੇਲ੍ਹ ਹੋ ਗਈ। ਇਹ ਜੇਲ੍ਹ ਯਾਤਰਾ ਇਨ੍ਹਾਂ ਲਈ ਬੜੀ ਲਾਭ ਦਾਇਕ ਸਾਬਤ ਹੋਈ। ਜੇਲ੍ਹ ਵਿਚ ਪੰਡਤ ਜਵਾਹਰ ਲਾਲ, ਡਾ: ਅੰਸਾਰੀ, ਪੰਡਤ ਪੰਤ, ਮੌਲਾਨਾ ਆਜ਼ਾਦ ਤੇ ਪੰ: ਮਦਨ ਮੋਹਨ ਮਾਲਵੀਆ ਆਦਿ ਚੋਟੀ ਦੇ ਲੀਡਰਾਂ ਨਾਲ ਮੇਲ ਹੋਇਆ। ਉਨ੍ਹਾਂ ਸਭਨਾਂ ਇਸ ਨੌਜਵਾਨ ਨੂੰ ਬੜਾ ਆਦਰ ਦਿਤਾ। ਉਨ੍ਹਾਂ ਦੇ ਦਿਲਾਂ ਵਿਚ ਸੰਤਾਂ ਵਾਸਤੇ ਚੰਗੀ ਥਾਂ ਬਣ ਗਈ। ਜਦ ਮਾਲਵੀਆ ਜੀ ਨੂੰ ਇਹ ਪਤਾ ਲਗਾ ਕਿ ਇਹ ਸਿਖ ਵੈਸ਼ਨੋ ਹੈ ਤਾਂ ਉਨ੍ਹਾਂ ਪਿਆਰ ਨਾਲ ਘੁਟ ਕੇ ਗਲਵਕੜੀ ਪਾ ਲਈ। ਸੰਤ ਜੀ ਬਜਾਏ ਕਿਸੇ ਹੰਗਤਾ ਦੇ ਚਰਨ ਛੂਏ। ਜੇਲ੍ਹ ਯਾਤਰਾ ਪੂਰੀ ਹੋਈ ਤੇ ਯਾਰ ਲੋਕੀ ਬਾਹਰ ਆਏ। ਸੰਤਾਂ ਦਾ ਬਾਹਰ ਆਉਣ ਤੇ ਭਾਰੀ ਸਵਾਗਤ ਹੋਇਆ। ਹਿੰਦੂ, ਸਿੱਖ ਤੇ ਮੁਸਲਮਾਨਾਂ ਕੌਮੀ ਖਿਆਲਾਂ ਦੇ

ਮਾਲਕਾਂ ਫੁਲਾਂ ਦੇ ਹਾਰਾਂ ਨਾਲ ਲੱਦ ਦਿਤਾ ਤੇ ਬੜਾ ਮਾਣ ਸਤਿਕਾਰ ਕੀਤਾ। 1938 ਵਿਚ ਇਕ ਸ਼ਹੀਦੀ ਜਲੂਸ ਨਿਕਲਿਆ। ਸੰਤਾਂ ਬਹੁਤ ਸਾਰੇ ਸਿੰਘਾਂ ਨੂੰ ਨਾਮਧਾਰੀ ਵਰਦੀਆਂ ਵਿਚ ਤਿਆਰ ਕਰ ਲਿਆ ਤੇ ਜਲੂਸ ਵਿਚ ਸ਼ਾਮਲ ਹੋਏ। ਇਨ੍ਹਾਂ ਵਿਚ ਬਹੁਤ ਸਾਰੇ ਨੌਜਵਾਨ ਗਤਕੇ ਬਾਜ਼ ਸਨ। ਇਨ੍ਹਾਂ ਲਿਸ਼-ਕਦੀਆਂ ਨੰਗੀਆਂ ਤਲਵਾਰਾਂ ਹੱਥਾਂ ਵਿਚ ਲਈਆਂ ਤੇ ਚੰਗੇ ਜੌਹਰ ਵਿਖਾਏ। ਜਲੂਸ ਦਾ ਚੰਗਾ ਪ੍ਰਭਾਵ ਪਇਆ। ਪਰ ਸਰਕਾਰ ਦੀਆਂ ਅੱਖਾਂ 'ਚ ਸ਼ਹਿਤੀਰ ਵਾਂਗੂ ਰੜਕਿਆ ਇਹਨਾਂ ਪਿਛੇ ਪੁਲੀਸ ਦਿਨੇ ਰਾਤੀਂ ਲਗੀ ਰਹਿੰਦੀ।

ਸੰਨ 1942 ਵਿਚ ਭਾਰਤ ਛਡੋ ਅੰਦੋਲਨ ਸ਼ੁਰੂ ਹੋਇਆ। ਵਡੇ ਵਡੇ ਨੇਤਾ ਜੇਲ੍ਹਾਂ ਵਿਚ ਡੱਕ ਦਿਤੇ। ਹਕੂਮਤ ਇਸ ਅੰਦੋਲਨ ਨੂੰ ਦਬਾਣਾ ਚਾਹੁੰਦੀ ਸੀ ਤੇ ਦੇਸ਼ ਨੂੰ ਕੰਮਜ਼ੋਰ ਕਰਨ ਹਿਤ ਹਿੰਦੂ ਮੁਸਲਮਾਨਾਂ ਵਿਚ ਪਾੜ ਪਾਣ ਹਿਤ ਸਬੀਲਾਂ ਸੋਚਦੀ ਤੇ ਸਰਕਾਰੀ ਬੂਟ-ਚਟੂਆਂ ਦੀ ਭਾਲ ਵਿਚ ਕਰਦੀ। ਜਦ ਇਹ ਲਹਿਰ, ਭਾਵ ਭਾਰਤ ਛੋੜੋ ਸਰਗਰਮ ਸੀ ਤਾਂ ਦਿਲੀ ਕੁਝ ਖਰੀਦੇ ਬੰਦਿਆਂ ਪਾਸੋਂ ਈਦ ਦੇ ਮੌਕਿਆਂ ਤੇ ਗਊ-ਦੀ-ਕੁਰਬਾਨੀ ਵਾਸਤੇ ਤਿਆਰ ਕੀਤਾ। ਉਹਨਾਂ ਈਦ ਦੇ ਦਿਨ, ਗਊ ਸ਼ਿੰਗਾਰ ਕੇ ਜਲੂਸ ਕੱਢ ਕੇ ਪੰਚਕੁਇਆ ਰੋਡ ਤੇ ਸਰੇ-ਬਾਜ਼ਾਰ ਕਤਲ ਕਰਨਾ ਸੀ। ਇਹ ਜਲੂਸ ਕਾਫੀ ਭੜਕਾਊ ਤੇ ਫੁਟ ਪਾਊ ਸੀ। ਭੂਤਰੇ ਲੋਕ ਸਰਕਾਰ ਦੀ ਸ਼ਹਿ ਤੇ ਸ਼ੇਰ ਬਣੇ ਪਏ ਸਨ। ਉਹਨਾਂ ਪਹਾੜਗੰਜ ਦਾ ਬਾਜ਼ਾਰ ਚੁਣਿਆ। ਹਿੰਦੂ-ਸਿਖ ਕੌਮੀ ਅਣਖ ਦੇ ਮਾਲਕਾਂ ਵਾਸਤੇ ਇਹ ਅਤਿ ਦੁਖਦਾਈ ਸੀ, ਉਹ ਅੰਦਰੋਂ ਅੰਦਰੀ ਲਹੂ ਦੇ ਅਥਰੂ ਕੇਰ ਰਹੇ ਸਨ। ਇਮਪੀਰੀਅਲ ਸਿਨੇਮੇ ਵਿਚ ਆਨੇਰੀ ਮੈਜਿਸਟਰੇਟ ਬਾਵਾ ਬਚਿਤਰ ਸਿੰਘ ਤੇ ਸ੍ਰੀ ਰਾਮ ਦੀ ਸਰਦਾਰੀ ਹੇਠਾਂ ਹਿੰਦੂ ਸਿਖਾਂ ਦੀ ਇਕਤਰਤਾ ਚਲ ਰਹੀ ਸੀ। ਪਰ ਉਹ ਵੀ ਸਰਕਾਰ ਦੇ ਪਿਠੂ ਹੋਣ ਦੇ ਕਾਰਨ ਬਹੁਤਾ ਹੁੰਗਾਰਾ ਨਹੀਂ ਭਰਦੇ ਸਨ। ਸੰਤ ਅਮਰ ਸਿੰਘ ਅੰਦਰ ਸ੍ਰ: ਹੀਰਾ ਸਿੰਘ ਤੇ ਲਹਿਣਾ ਸਿੰਘ ਵਾਲੀ ਰੂਹ ਜਾਗੀ ਤੇ ਭਰੇ ਅਜਲਾਸ ਵਿਚ ਕਿਹਾ ਕਿ ਅਸੀਂ ਹਿੰਦੂ, ਮੁਸਲਿਮ ਏਕਤਾ ਦੇ ਹਾਮੀ ਹਾਂ : ਮੁਸਲਮਾਨ ਸਾਡੇ ਭਰਾ ਹਨ; ਪਰ ਚੂੰਕਿ ਇਹ ਜਲੂਸ ਕੌਮੀ ਲਹਿਰ ਨੂੰ ਨੁਕਸਾਨ ਵਾਸਤੇ ਕਢਿਆ ਜਾ ਰਿਹਾ। ਇਹ ਕੰਮ ਨਹੀਂ ਹੋਣ ਦਿਤਾ ਜਾਵੇਗਾ : ਇਸ ਸਪੀਚ ਨੇ ਇਕ ਵਾਰ ਤਾਂ ਸਨਾਟਾ ਪੈਦਾ ਕਰ ਦਿਤਾ। ਕੌਮੀ ਪ੍ਰਵਾਨਿਆਂ ਦੇ ਦਿਲ ਵਧੇ ਪਰ ਟੋਡੀਆਂ ਤੇ ਸਰਕਾਰੀ ਪਿਠੂਆਂ ਦੇ ਘਰੀ ਸੋਗ ਵਰਤ ਗਿਆ। ਸੰਤ ਮੀਟਿੰਗ ਤੋਂ ਬਾਹਰ

ਆ ਗਏ ਤੇ ਬਿਨਾਂ ਕਿਸੇ ਨੂੰ ਦਸੇ ਸੁਣੇ ਸ੍ਰੀ ਸਾਹਿਬ ਕਢੀ। ਗੱਲ ਵਿਚ ਸੰਜੋ ਪਾ ਲਈ। ਸ਼ਹੀਦਾਂ ਸਿੰਘਾਂ ਦਾ ਆਸਰਾ ਲੈ ਅਰਦਾਸਾ ਸੋਧ ਵਿਸ਼ਕਰਮਾ ਫਲੋਰ ਮਿਲ ਤੋਂ ਚੜ੍ਹ ਮੂੰਹ ਸਿਰ ਢਕ ਬਾਹਰ ਨਿਕਲਿਆ ਤੇ ਉਥੇ ਪੁਜਾ ਜਿਥੇ ਗਾਜ਼ੀ ਗਊ ਨੂੰ ਸ਼ਿੰਗਾਰ ਕੇ ਦੋ-ਪਾਸੀਂ ਰਸਿਆਂ ਤੋਂ ਫੜੀ ਬਾਜ਼ਾਰ ਵਿਚ ਥੀਂ ਲੰਘ ਰਹੇ ਸਨ। ਇਨ੍ਹਾਂ ਆਉ ਦੇਖਿਆ ਨਾ ਤਾਉ ਜਾਂਦਿਆਂ ਈ ਤਲਵਾਰ ਦਾ ਰੱਸਾ ਵਢ ਦਿਤਾ ਤੇ ਜਿਨ੍ਹਾ ਕੁਝ ਅੜ ਵਖਾਈ ਉਸ ਤੇ ਵਾਰ ਕਰ ਦਿਤਾ। ਬਸ ਅਫੜਾ ਤਫੜੀ ਮੱਚ ਗਈ। ਗਊ ਦੜੰਗੇ ਮਾਰਦੀ ਕਿਤੇ ਨਿਕਲ ਗਈ। ਰੌਲਾ ਪੈ ਗਿਆ। ਪਰ ਯਾਰ ਲੋਕ ਨੌ ਦੋ ਯਾਰਾਂ। ਪੰਜਾਬ ਪੁਜ ਗਏ। ਲੂਤੀਆ ਰਪਟ ਦਰਜ ਕਰਾਈ, ਤਾਂ ਵਰੰਟ ਨਿਕਲ ਆਏ। ਜਦ ਸੰਤਾਂ ਨੂੰ ਪਤਾ ਲਗਾ ਪਿ ਪੁਲਿਸ ਪਿਛੇ ਲਗੀ ਫਿਰਦੀ ਹੈ, ਇਨ੍ਹਾਂ ਮੁੜ ਸਿੰਘਾਂ ਵਾਲਾ ਕਾਰਾ ਕੀਤਾ ਤੇ ਦਿਲੀ ਪਰਤ ਆਏ ਤੇ ਡਿਪਟੀ ਕਮਿਸ਼ਨਰ ਦੀ ਕਚਹਿਰੀ ਵਿਚ ਆਪ ਜਾ ਪੇਸ਼ ਹੋਏ। ਡੀ. ਸੀ. ਬੜਾ ਹੈਰਾਨ ਸੀ। ਸੰਤਾਂ ਸਾਰੀ ਅਸਲੀਅਤ ਦਸ ਦਿਤੀ। ਭਾਵੇਂ ਡੀ ਸੀ ਅੰਗਰੇਜ਼ ਸੀ ਪਰ ਉਸ ਤੇ ਸਚੇ ਪਾਤਸ਼ਾਹ ਦੀ ਪ੍ਰੇਰਨਾ ਨਾਲ ਸੰਤਾਂ ਦੇ ਵਾਰੰਟ ਥਾਣੇ ਚੋਂ ਮੰਗਵਾ ਕੈਂਸਲ ਕਰ ਦਿਤੇ ਤੇ ਸੰਤ ਫਿਰ ਆਜ਼ਾਦਾਨਾ ਤੌਰ ਵਿਚਰਨ ਲਗੇ। ਪਰ ਮੁਸਲਿਮ ਗੁੰਡਿਆਂ ਦੀਆਂ ਅਖਾਂ ਸਦਾ ਸੰਤਾਂ ਤੇ, ਪਰ :

ਉਨ੍ਹਾਂ ਨੂੰ ਮਾਰਨ ਵਾਲਾ ਕੌਣ
ਜਿਨ੍ਹਾਂ ਦਾ ਸਤਿਗੁਰ ਰਾਖਾ ਏ।

ਹੁਣ ਸੰਤਾਂ ਦੀ ਰਸਾਈ ਟਾਪ ਦੇ ਲੀਡਰਾਂ ਤਕ ਪਹੁੰਚ ਗਈ। ਅਰੂਨਾ ਆਸਿਫ ਅਲੀ ਬੜੀ ਪ੍ਰਸੰਨ ਹੋਈ।

ਸੰਸਾਰ ਦਾ ਦੂਸਰਾ ਜਧ ਖਤਮ ਹੋ ਗਿਆ। ਇਤਿਹਾਦੀ ਭਾਵੇਂ ਜੇਤੂ ਰਹੇ, ਪਰ ਅੰਦਰੋਂ ਖੋਖਲੇ। ਆਜ਼ਾਦ ਹਿੰਦ ਫੌਜ, ਜਹਾਜ਼ੀਆਂ ਤੇ ਪੁਲਿਸ ਦੀ ਅਗੇ ਪਿਛੇ ਦੀ ਹੜਤਾਲ ਨੇ ਅੰਗ੍ਰੇਜ਼ ਨੂੰ ਖਬਰਦਾਰ ਕਰ ਦਿਤਾ ਕਿ ਹੁਣ ਸਾਡੇ ਦਿਨ ਪੂਰੇ ਹੋ ਗਏ ਨੇ, ਉਨ੍ਹਾਂ ਭਾਰਤ ਛਡਣ ਦਾ ਮਨ ਬਣਾ ਲਿਆ। ਪਰ ਬਕਰੀ ਦੁਧ ਦਿਤਾ ਮੇਂਗਣਾਂ ਪਾ ਕੇ। ਉਹ ਦੇਸ਼ ਦੇ ਟੋਟੇ ਟੋਟੇ ਕਰਨਾ ਚਾਹੁੰਦਾ ਸੀ। ਹਿੰਦੂ ਮੁਸਲਮਾਨਾਂ ਨੂੰ ਹਮੇਸ਼ਾ ਲਈ ਵੈਰੀ। ਮੁਸਲਿਮ ਲੀਗ ਬੰਗਾਲ ਵਿਚ ਫਿਰਕੂ ਫਸਾਦ ਕਰਾ ਦਿਤੇ। ਦੇਸ਼ ਵਿਚ ਸਿਆਣਿਆਂ ਅਮਨ ਕਮੇਟੀਆਂ ਬਣਾ ਲਈਆਂ। ਪਹਾੜ ਗੰਜ ਵੀ ਅਮਨ ਕਮੇਟੀ ਬਣੀ। ਸੰਤਾਂ ਦੇ ਜ਼ਿੰਮੇ ਪ੍ਰਧਾਨਗੀ

ਆਈ। ਇਨ੍ਹਾਂ ਖਤਰਨਾਕ ਇਲਾਕਿਆਂ ਤੇ ਛਾਪੇ ਮਰਵਾਏ। ਬੰਬਾਂ ਦੇ ਢੇਰਾਂ ਦੇ ਢੇਰ ਮਿਲੇ। ਪਰ 1947 ਵਿਚ ਦੇਸ ਆਜ਼ਾਦ ਹੋ ਗਿਆ ਤੇ ਅੰਗਰੇਜ਼ ਦੀ ਲਾਈ ਤੀਲੀ ਨੇ ਘਰਾਂ ਦੇ ਘਰ ਤਬਾਹ ਕਰ ਦਿਤੇ। ਇਸ ਮੌਕੇ ਤੇ ਸੰਤਾਂ ਦੇ ਹੱਥਾਂ ਵਿਚ ਸੋਨੇ ਦੀਆਂ ਇਟਾਂ ਤੇ ਹੋਰ ਸਾਮਾਨ ਬੇਮਾਲਕਾ ਮਿਲਿਆ, ਪਰ ਇਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਦਾ ਸਦਕਾ ਇਨ੍ਹਾਂ ਤੇ ਬਖਸ਼ਸ਼ ਰਹੀ। ਇਨ੍ਹਾਂ ਸੋਨੇ ਦੀਆਂ ਇੱਟਾ ਨੂੰ ਮਿਟੀ ਦੀਆਂ ਜਾਣ ਅਸਲ ਵਾਰਸਾਂ ਤਕ ਪਹੁੰਚਾਈਆਂ ਤੇ ਚਿੱਟੀ ਪਗ ਤੇ ਦਾਗ ਨਹੀਂ ਆਉਣ ਦਿਤਾ।

ਜਦ ਪਹਿਲੀ ਸਰਕਾਰ ਬਣੀ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਿੱਲੀ ਪਧਾਰੇ। ਸ੍ਰੀ ਸੁਚਾ ਸਿੰਘ ਦੇ ਕੁਆਰਟਰ ਕੋਲ ਪੰਥ ਦੇ ਮੁਖੀਏ ਸੰਤ ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਤੇ ਹੋਰ ਮੁਖੀ ਸਨ। ਉਨ੍ਹਾਂ ਸਭਨਾਂ ਮਤਾ ਪਕਾਇਆ ਕਿ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਪ੍ਰਧਾਨ ਮੰਤਰੀ ਦੀ ਵਧਾਈ ਦੇਣ ਚਲੀਏ। ਕਾਫੀ ਸੰਗਤ ਨਾਲ ਸੀ। ਪਰ ਨਿਰਮਾਣ ਅੰਦਰ ਕੂਕਾ ਕਾਰੀ ਆਈ ਤੇ ਵਿਰੋਧਤਾ ਕੀਤੀ ਕਿ ਸਚੇ ਪਾਤਸ਼ਾਹ ਨੂੰ ਪੰਡਿਤ ਜੀ ਦੀ ਕੋਠੀ ਨਹੀਂ ਜਾਣਾ ਚਾਹੀਦਾ, ਪੰਡਿਤ ਜੀ ਇਥੇ ਆਉਣ। ਇਸ ਉਤੇ ਕਾਫੀ ਚਰਚਾ ਹੋਈ। ਆਖਿਰ ਨਿਰਮਾਣ ਹੁਰਾਂ ਦੀ ਮੰਨੀ ਗਈ। ਹਣ ਸਵਾਲ ਪੈਦਾ ਹੋਇਆ ਕਿ ਪੰਡਿਤ ਜੀ ਪਾਸ ਜਾਏ ਕੌਣ। ਸਭ ਨੇ ਇਕ ਜ਼ਬਾਨ ਹੋ ਕਿਹਾ ਕਿ ਜਿਸ ਨੇ ਰੋਕ ਪਾਈ ਏ, ਓਹੋ ਈ ਜਾਵੇ। ਇਹ ਝਟ ਤਿਆਰ ਹੋ ਗਏ ਤੇ ਸੱਚੇ ਪਾਤਸ਼ਾਹ ਆਰਾਮ ਕਰਨ ਲਗੇ।

ਸੰਤ ਅਮਰ ਸਿੰਘ ਜੀ ਮੋਟਰ ਸਾਈਕਲ ਪਕੜਿਆ ਤੇ ਪੰਡਿਤ ਜੀ ਦੀ ਕੋਠੀ ਪਹੁੰਚ ਗਏ। ਇਨ੍ਹਾਂ ਦਾ ਇਤਨਾ ਰਸੂਖ ਸੀ ਕਿ ਇਹ ਸਕਿਉਰਿਟੀ ਵਾਲਿਆਂ ਨੂੰ ਦਸੇ ਪੁਛੇ ਬਿਨਾਂ ਈ ਜਾ ਮਿਲਦੇ। ਉਸ ਦਿਨ ਵੀ ਸੰਤ ਜੀ ਰੰਵਾਂ ਰਵੀਂ ਕਮਰੇ ਵਿਚ ਚਲੇ ਗਏ ਤਾਂ ਪੰਡਿਤ ਜੀ ਪੁਛਿਆ, ਅਮਰ ਸਿੰਘ ਕਿਆ ਬਾਤ ? ਤਾਂ ਇਨ੍ਹਾਂ ਦਾ ਉਤਰ ਸੀ, ਗੁਰੂ ਜੀ ਆਏ ਹਨ। ਪੰਡਿਤ ਜੀ ਮੁੜ ਪੁਛਿਆ ਕਹਾਂ ? ਤਾਂ ਉਤਰ ਸੀ ਦਿੱਲੀ ਆਰਾਮ ਬਾਗ। ਤਾਂ ਪੰਡਿਤ ਜੀ ਨਿਰਮਾਣ ਹੁਰਾਂ ਨਾਲ ਆਉਣ ਲਈ ਸਹਿਮਤ ਹੋ ਗਏ। ਸਿਕਿਉਰਟੀ ਅਮਲੇ



ਸੰਤ ਅਮਰ ਸਿੰਘ ਜੀ, ਪੰਡਿਤ ਜਵਾਹਰ ਲਾਲ ਨਹਿਰੂ ਨਾਲ

ਨੂੰ ਤਿਆਰੀ ਦਾ ਹੁਕਮ ਹੋ ਗਿਆ। ਅਗੇ ਅਗੇ ਅਮਰ ਸਿੰਘ, ਮਗਰ ਮਗਰ ਕਾਰਾਂ ਦਾ ਕਾਫਲਾਂ ਮਿੰਟਾਂ ਵਿਚ 24 ਆਰਾਮ ਬਾਗ ਪੁਜ ਗਏ। ਸੱਚੇ ਪਾਤਸ਼ਾਹ ਜੀ ਨੇ ਪੰਡਿਤ ਜੀ ਦੇ ਗਲੇ ਮਾਲਾ ਪਾਈ ਤੇ ਅਸ਼ੀਰਵਾਦ ਦਿਤਾ। ਸੰਗਤਾਂ ਜੈਕਾਰੇ ਛਡੇ। 15-20 ਮਿੰਟ ਗਲਬਾਤ ਹੋਈ, ਮੁੜ ਪੰਡਿਤ ਜੀ ਆਪਣੇ ਨਿਵਾਸ ਅਸਥਾਨ ਤੇ ਚਲੇ ਗਏ। ਹੁਣ ਜਿਹੜੇ ਵਿਰੋਧੀ ਸਨ ਉਨ੍ਹਾਂ ਸੰਤਾਂ ਨੂੰ ਸ਼ਾਬਾਸ਼ ਦਿਤੀ ਤੇ ਸੱਚੇ ਪਾਤਸ਼ਾਹ ਵੀ ਖੁਸ਼ੀਆਂ ਬਖਸ਼ੀਆ।

ਹੁਣ ਦੇਸ਼ ਦੇ ਵੰਢਾਰੇ ਤੇ ਉਖੜ ਕੇ ਆਏ ਪੰਜਾਬੀਆਂ ਤੇ ਖਾਸ ਕਰ ਕੇ ਨਾਮਧਾਰੀਆਂ ਨੂੰ ਮੁੜ ਵਸਾਣ ਦਾ ਕੰਮ ਪੈ ਗਿਆ। ਸੱਚੇ ਪਾਤਸ਼ਾਹ ਦਾ ਹੁਕਮ ਪਾ ਕੇ ਸਭਨਾਂ ਦੀ ਪੂਰੀ ਪੂਰੀ ਸਹਾਇਤਾ ਕੀਤੀ ਤੇ ਸੱਚੇ ਪਾਤਸ਼ਾਹ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। 1952 ਵਿਚ ਸੱਚੇ ਪਾਤਸ਼ਾਹ ਦਿੱਲੀ ਦਾ ਸੂਬਾ ਥਾਪਿਆ ਪਰ ਆਪ ਸਦਾ ਨਿਰਮਾਣ ਹੋ ਕੇ ਸੇਵਾ ਕੀਤੀ।

ਇਨ੍ਹਾਂ ਵਿਚ ਇਹ ਵੀ ਵਾਧਾ ਏ ਕਿ ਕਿਸੇ ਧਰਮ ਕਾਰਜ ਵਾਸਤੇ ਮਾਇਆ ਇਕੱਠੀ ਕਰਨੀ ਹੋਵੇ ਤਾਂ ਇਨ੍ਹਾਂ ਕੋਲ ਇਕ ਜਾਦੂ ਦੀ ਛੜੀ ਸੀ, ਜਿਸ ਨਾਲ ਇਹ ਸੱਪ ਦੇ ਸਿਰੋਂ ਵੀ ਕੌਡੀ ਕਢ ਲੈਣ ਦਾ ਹੁਨਰ ਜਾਣਦੇ ਸਨ। ਜਿਸ ਸੰਸਥਾ ਨਾਲ ਹੋ ਟੁਰੇ, ਬਸ ਨੋਟ ਥਦਿਆਂ ਦੇ ਥਦੇ ਮਿਲੇ।

ਦੇਸ਼ ਦੇ ਵੰਢਾਰੇ ਸਮੇਂ ਮਹਾਰਾਜ ਨਿਹਾਲ ਸਿੰਘ ਜੀ ਲਾਹੌਰ ਛਡ ਦਿੱਲੀ ਕੁਤਬ ਰੋਡ ਦੇ ਆ ਡੇਰਾ ਲਾਇਆ। ਇਹ ਕਾਂਗਰਸ ਦੇ ਵਰਕਰ ਸਨ। ਇਨ੍ਹਾਂ ਦਾ ਸਰਕਾਰੇ ਦਰਬਾਰੇ ਵੀ ਮਾਣ ਵਧਿਆ। ਉਨ੍ਹਾਂ ਨੂੰ ਸੰਤ ਅਮਰ ਸਿੰਘ ਤੇ ਹੋਰ ਕਾਰਕੁਨਾਂ ਦੀ ਲੋੜ ਸੀ। ਸੰਤ ਜੀ ਉਨ੍ਹਾਂ ਦੇ ਲੈਫਟੀਨੈਂਟ ਬਣ ਗਏ। ਰਾਜਨੀਤੀ ਦਾ ਵਧੇਰੇ ਰੰਗ ਚੜ੍ਹ ਗਿਆ। ਰਾਜਨੀਤੀ ਉਹ ਕੁਤੀ ਏ ਜਿਸ ਨੇ ਮੁਢ ਕਦੀਮਾਂ ਤੋਂ ਕਈ ਘਰ ਤਬਾਹ ਕੀਤੇ ਹਨ। ਜਦ ਇਸ ਨੂੰ ਹਲਕ ਕਦ ਪਵੇ ਤਾਂ ਇਹ ਮਾਂ, ਪੁਤ, ਭਰਾ, ਭਤਰੀਏ ਕਿਸੇ ਨੂੰ ਨਹੀਂ ਬਖਸ਼ਦੀ; ਉਨ੍ਹਾਂ ਨੂੰ ਵਢੂ ਵਢੂ ਪੈਂਦੀ ਏ। ਇਹ ਉਹ ਨਾਗਨ ਏ, ਜਿਹੜੀ ਢਿਡੋਂ ਜਾਇਆਂ ਨੂੰ ਮਾਫ ਨਹੀਂ ਕਰਦੀ। ਇਸ ਰਾਜਨੀਤੀ ਦਾ ਭੂਤ ਨਿਰਮਾਣ ਹੁਰਾਂ ਤੇ ਸਵਾਰ ਹੋ ਗਿਆ, ਬਸ ਫੇਰ ਕੀ ਸੀ ?...ਪਰ ਸਤਿਗੁਰੂ ਬੜਾ ਬਖਸ਼ਿੰਦ ਏ, ਸਿੱਖ ਪਾਸੋਂ ਹਜ਼ਾਰ ਕੁਕਰਮ ਹੋ ਜਾਣ, ਉਹ ਅੰਦਰੋਂ ਹੋ ਸ਼ਰਨ ਫੜੇ, ਸਭ ਮਾਫ, ਸਾਰੀ ਕਾਲਖ ਇਉਂ ਉਡ ਜਾਂਦੀ ਏ, ਜਿਵੇਂ ਦਰਿਆ ਦੇ ਹੜ੍ਹ ਅਗੇ ਕੂੜਾ ਕਰਕਟ।

ਸੰਨ 1965 ਵਿਚ ਮੋਤੀਆ ਖਾਨ ਵਰਕਸ਼ਾਪ ਸ਼ੁਰੂ ਕੀਤੀ ਤਾਂ ਇਥੋਂ ਦੀ ਸੰਸਥਾ ਦੇ ਪ੍ਰਧਾਨ ਚੁਣੇ ਗਏ। ਇਸੇ ਤਰ੍ਹਾਂ ਸਮਾਲ ਸਕੇਲ ਇੰਡਸਟਰੀਅਲ ਦੇ ਵੀ ਚੇਅਰਮੈਨ ਚੁਣੇ ਗਏ। ਇਨ੍ਹਾਂ ਹਰ ਕੌਮ ਵਾਸਤੇ ਮੋਢਾ ਡਾਹਿਆ ਤੇ ਹਰੇਕ ਗੱਡੀ ਨੂੰ ਪੂਰਾ ਜ਼ੋਰ ਲਾ ਕੇ ਮੰਜ਼ਿਲ ਤੇ ਪਹੁੰਚਾਣ ਦਾ ਜਤਨ ਕੀਤਾ ਤੇ ਸੱਚੇ ਪਾਤਸ਼ਾਹ ਦੀ ਮੇਹਰ ਕਿਰਪਾ ਨਾਲ ਸਫਲਤਾ ਪ੍ਰਾਪਤ ਹੋਈ।

1980 ਵਿਚ ਕੌਮੀ ਸੇਵਕਾਂ ਨੂੰ ਤਾਮਰ ਪੱਤਰ, ਸੰਨਦਾ ਤੇ ਪੈਨਸ਼ਨਾਂ ਦਿਤੀਆਂ ਗਈਆਂ। ਪਰ ਇਨ੍ਹਾਂ ਅੰਦਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੱਥ ਸੀ। ਇਨ੍ਹਾਂ ਨਿਮਰਤਾ ਸਹਿਤ ਇਨਕਾਰ ਕਰਦਿਆਂ ਕਿਹਾ ਕਿ ਕੂਕਾ ਸੇਵਾ ਦਾ ਮੁਲ ਨਹੀਂ ਲੈਂਦਾ। ਦੇਸ਼, ਕੌਮ ਜਾਂ ਪੰਥ ਦੀ ਸੇਵਾ ਕਰਨਾ ਕਿਸੇ ਸਿਰ ਅਹਿਸਾਨ ਨਹੀਂ, ਇਹ ਹਰ ਮਨੁਖ ਦਾ ਕਰਤੱਵ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਜਦ ਤੋਂ ਗੁਰਗੱਦੀ ਤੇ ਬਿਰਾਜਮਾਨ ਹੋਏ, ਇਨ੍ਹਾਂ ਬਖਸ਼ਸ਼ਾਂ ਦੇ ਹੜ੍ਹ ਵਗਾ ਦਿਤੇ। ਭਾਈ ਸਾਹਿਬ ਭਾਈ ਗੁਰਦਾਸ ਜੀ ਠੀਕ ਫੁਰਮਾਦੇ ਹਨ :—

ਪੀਉਂਦੇ ਨਾਹੇ ਪਿਆਰ ਤੁਲ ਨ ਫੁਫੀ ਨ ਪਤੀਏ ਤਾਏ।
ਮਾਉ ਹੇਤ ਨ ਪੁਜਣੀ, ਹੇਤ ਨ ਮਾਮੇ ਮਾਸੀ ਜਾਏ।
ਅੰਬਾ ਸਧਰ ਨ ਲਹੈ, ਆਣ ਅੰਬਾ ਕੜੀਆਂ ਜੇ ਖਾਏ।
ਮੂਲੀ ਪਾਨ ਪਟੰਤਰਾ ਵਾਸ ਡਕਾਰ, ਪ੍ਰਗਟੀ ਆਏ।
ਸੂਰਜ ਚੰਦ ਨ ਪੁਜਨੀ, ਦੀਵੇ ਲਖ ਤਾਰੇ ਚਮਕਾਏ।
ਰੰਗ ਮਜੀਠ ਕਸੁੰਭ ਕਾ ਸਦਾ ਸਥੋਈ ਵੇਸ ਵਟਾਏ।
ਸਤਿਗੁਰ ਤੁਲ ਨ ਮਿਹਰਵਾਨ, ਮਾਤਾ ਪਿਤਾ ਨ ਦੇਵ ਸਬਾਏ,
ਡਿਠੇ ਸਭੇ ਠੋਕ ਵਜਾਏ।

ਸਚੇ ਪਾਤਸ਼ਾਹ ਦੀ ਕਿਰਪਾ ਨਾਲ ਨਿਰਮਾਣ ਹੋਰਾਂ ਦਾ ਪਰਵਾਰ ਇਕ ਵਧੀਆ ਗੁਲਜ਼ਾਰ ਏ। ਸ: ਮਖਣ ਸਿੰਘ ਤੇ ਸ: ਅਵਤਾਰ ਸਿੰਘ ਵਧੀਆ ਗੁਲਾਬੀ ਫੁਲ ਹਨ, ਪੋਤਰੇ ਵੀ ਆਗਿਆਕਾਰੀ ਹਨ। ਗੁਰੂ ਚਰਨਾਂ ਨਾਲ ਅਤੁਟ ਪਿਆਰ ਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਰੀਕਾਰਡ ਉਪਦੇਸ਼ਾਂ ਵਿਚ ਇਕ ਕਵੀ ਦੇ ਸੁੰਦਰ ਬਚਨ ਹਨ :

ਗ੍ਰਿਸਤ ਦਾ ਸਵਾਦ ਜੇ ਮਾਇਆ ਭਰਪੂਰ ਹੋਵੇ,

ਮਾਇਆ ਕਾ ਸਵਾਦ, ਜੋ ਉਧਾਰ ਚਿਤ ਲਾਈਐ।

ਸਚੇ ਪਾਤਸ਼ਾਹ ਦੀ ਕਿਰਪਾ ਨਾਲ ਮਾਇਆ ਨੂੰ ਵਰਤਣ ਦਾ ਢੰਗ ਵੀ ਨਿਰਮਾਣ ਹੁਰਾਂ ਦੇ ਪ੍ਰਵਾਰ ਨੂੰ ਆਇਆ ਹੈ। ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਟੁਰੇ ਰਹਿੰਦੇ ਹਨ। ਸਭ ਮਾਇਆ ਗੁਰੂ ਕੀ ਜਾਣਦੇ ਹਨ। 2045/1989 ਦਾ ਹੋਲਾ ਬੜੇ ਚਾਵਾਂ ਨਾਲ ਸ੍ਰੀ ਭੈਣੀ ਸਾਹਿਬ ਕਰਵਾਇਆ। ਸਾਰੇ ਪ੍ਰਵਾਰ ਤਨ, ਮਨ, ਧਨ ਨਾਲ ਸੇਵਾ ਕੀਤੀ। ਗੁਰੂ ਕੀਆ ਖੁਸ਼ੀਆਂ ਲੈ ਪਿਤਾ ਦੀਆਂ ਰੀਝਾਂ ਪੂਰੀਆਂ ਕੀਤੀਆਂ।

ਕੁਦਰਤ ਦਾ ਨੇਮ ਅਟਲ ਏ। ਸੂਰਜ ਚੜ੍ਹਦਾ ਏ, ਦੁਪਹਿਰਾਂ ਹੁੰਦੀਆਂ ਹਨ। ਪ੍ਰਛਾਵੇਂ ਚਲਦੇ ਹਨ, ਅੰਤ ਰਾਤ ਦੇ ਅੰਨੇਰੇ ਵਿਚ ਛੁਪ ਜਾਂਦਾ ਏ। ਤਿਵੇਂ ਨਿਰਮਾਣ ਹੁਰਾਂ ਦਾ ਜੀਵਨ ਸੂਰਜ ਢਲਦਾ ਗਿਆ। ਪ੍ਰਛਾਵੇਂ ਲੰਮੇ ਹੁੰਦੇ ਗਏ। ਤ੍ਰਕਾਲਾਂ ਪੈਣ ਤਕ ਸਤਿਗੁਰਾਂ ਦੇ ਬਚਨਾਂ ਤੇ ਫੁਲ ਚਾੜ੍ਹ 56 ਸਾਧਾਰਨ ਪਾਠ ਕੀਤੇ। ਅੱਖਾਂ ਦੀ ਜੋਤ ਘਟ ਗਈ, ਪਾਠ ਰਹਿ ਗਏ ਤਾਂ ਹੱਥ ਮਾਲਾ ਤੇ ਜਾ ਟਿਕੇ, ਰਸਨਾਂ ਟਕ ਟਕ ਚਲਦੀ ਗਈ। ਅੰਤ 18-2-90 ਐਤਵਾਰ ਅੰਮ੍ਰਿਤ ਵੇਲੇ ਡੇਢ ਵਜੇ ਦੇ ਕਰੀਬ ਦਿਲ ਦੀ ਘੜੀ ਦੀ ਟਿਕ ਟਿਕ ਬੰਦ ਹੋ ਗਈ। ਨਿਰਮਾਣ ਹੁਰਾਂ ਦੀ ਜੀਵ ਆਤਮਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਸੀਸ ਜਾ ਰਖਿਆ। ਸਾਕ, ਸੰਬੰਧੀ, ਯਾਰ ਮਿੱਤਰ ਇਨ੍ਹਾਂ ਦੇ ਉਪਕਾਰਾਂ ਨੂੰ ਯਾਦ ਕਰ ਨ ਪੂਰਾ ਹੋਣ ਵਾਲਾ ਘਾਟਾ ਜਾਣ ਉਦਾਸੀ ਦੇ ਭੰਵਰਾਂ ਵਿਚ ਜਾ ਫਸੇ ਪਰ ਨਿਰਮਾਣ ਹੋਰੀ ਪ੍ਰਸੰਨ-ਚਿਤ ਰੂਹਾਂ ਵਿਚ ਜਾ ਰਲੇ। ਮਹਾਤਮਾ ਤੁਲਸੀ ਜੀ ਠੀਕ ਆਖਿਆ ਏ—

ਤੁਲਸੀ ਜਬ ਤੁਮ ਪੈਦਾ ਹੂਏ, ਜਗ ਹੰਸੇ ਤੁਮ ਰੋਏ।
ਐਸੀ ਕਰਨੀ ਕਰ ਚਲੋ ਤੁਮ ਹੰਸੋ ਜਗ ਰੋਏ।

